

ੴ ਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 305

# ਖਾਲਸਾ ਪੰਥ ਦੇ ਇਤਿਹਾਸਕ ਗੁਰਦੁਆਰੇ

ਨਰੈਣ ਸਿੰਘ
ਸਾਬਕਾ ਮੈਨੇਜਰ
ਗੁਰਦੁਆਰਾ ਨਨਕਾਣਾ ਸਾਹਿਬ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕਘਰ ਸਨੌਰ ਪਟਿਆਲਾ, 147001
ਪੰਜਾਬ (ਇੰਡੀਆ)

ਦੇਸ ਵੰਡ ਤੋਂ ਪਹਿਲੋਂ ਲਗਾਤਾਰ ਪਦਰਾਂ ਸਾਲ ਗੁਰਦੁਆਰਿਆਂ ਦੇ ਪ੍ਰਬੰਧ ਨਾਲ ਬਾ ਹੈਸੀਅਤ ਨਨਕਾਣਾ ਸਾਹਿਬ ਦੇ ਮੈਨੇਜਰ ਦੇ ਸੰਬੰਧਤ ਰਹਿ ਹੋਣ ਅਤੇ ਪੰਜਾਬ ਗੁਰਦੁਆਰਾ ਐਕਟ ਅਧੀਨ ਪਹਿਲਾਂ ਚਾਰ ਲੋਕਲ ਕਮੇਟੀਆਂ ਅਤੇ ਫਿਰ ਸਿਧਾ ਸ੍ਰੋ: ਗੁ: ਪ੍ਰ: ਕਮੇਟੀ ਦੇ ਅਧੀਨ ਪ੍ਰਬੰਧ ਦੀਆਂ ਜ਼ਿਮੇਵਾਰੀਆਂ ਨਿਬਾਹੁੰਦੇ ਹੋਇ ਜੋ ਨੀਂਵ ਉਚ ਮੈਨੂੰ ਮਹਿਸੂਸ ਹੁੰਦੇ ਰਹੇ ਉਨਾਂ ਦੇ ਆਧਾਰ ਤੇ ਮੈਂ ਆਪਣਾ ਸਿਖੀ ਫ਼ਰਜ਼ ਸਮਝਿਆ ਹੈ ਕਿ ਹੁਣ ਜਦੋਂ ਸਰਬ ਭਾਰਤ ਗੁਰਦੁਆਰਾ ਕਾਨੂੰਨ ਬਣਾਏ ਜਾਣ ਦੀ ਗੱਲ ਚਲ ਰਹੀ ਹੈ ਤਾਂ ਮੈਂ ਨਿਜੀ ਤਜ਼ਰਬੇ ਦੇ ਆਧਾਰ ਤੇ ਗੁਰਦੁਆਰਿਆ ਦੇ ਪ੍ਰਬੰਧ ਸੰਬਧੀ ਆਪਣੇ ਵੀਚਾਰ ਸਿਖ ਜਨਤਾ, ਸਿਖ ਲੀਡਰਸ ਅਤੇ ਪੰਜਾਬ ਸਰਕਾਰ ਤਕ ਪਹੁੰਚਾਵਾਂ।

ਮੇਰਾ ਵਿਚਾਰ ਹੈ ਕਿ ਪੰਜਾਬ ਗੁਰਦੁਆਰਾ ਐਕਟ ਵਲੋਂ ਅਪਣਾਈ ਗਣ ਤੰਤਰੀ ਚੋਣ ਵਿਧੀ ਅਤੇ ਐਕਟ ਵਿਚ 'ਸਿਖ ਦੀ ਤਾਰੀਫ ਆਦਿਕ ਸੰਬੰਧੀ ਧਾਰਾਵਾਂ ਨੇ ਸਿਖੀ ਸਿਧਾਤਾਂ ਅਤੇ ਸਿਖ ਪਰੰਪਰਾਵਾਂ ਦੀ ਜੋ ਹੇਠੀ ਕੀਤੀ ਹੈ ਅਤੇ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸਾਧਾਰਨ ਲੋਕਲ ਬਾਡੀ ਦਾ ਥਾਂ ਦੇ ਕੇ ਇਨਾਂ ਦੀ ਜੋ ਤੌਹੀਨ ਕੀਤੀ ਹੈ ਇਹ ਸਾਰੇ ਸਿਖ ਇਤਹਾਸ ਤੇ ਕਲੰਕ ਦਾ ਟਿੱਕਾ ਲਗਣ ਤੋਂ ਘਟ ਨਹੀਂ। ਇਹ ਵਿਧੀ ਮੁਖ ਕਾਰਨ ਹੈ ਸਿਖਾਂ ਵਿਚ ਧਰਮ ਦਾ ਖੇਤਰ ਅੰਦਰ ਧੜੇ ਬਾਜ਼ੀ ਪੈਦਾ ਕਰਨ ਦਾ। ਇਸ ਤੋਂ ਇਲਾਵਾ ਗੁਰਦੁਆਰਿਆਂ ਅੰਦਰ ਦੁਕਾਨਦਾਰੀ ਭਾਵਨਾ ਦਾ ਪਰਵੇਸ਼ ਅਤੇ ਸੇਵਾ ਭਾਵਨਾ ਜਿਸਦਾ ਸਿਖ ਜੀਵਨ ਅੰਦਰ ਬੇਮਿਸਾਲ ਥਾਂ ਸੀ, ਦੇ ਹਮੇਸ਼ਾ ਲਈ ਭੋਗ ਪੈ ਜਾਣ ਅਤੇ ਹਾਕਮ ਬਿਰਤੀ ਦਾ ਇਹ ਥਾਂ ਲੈ ਲੈਣ ਦਾ ਕਾਰਨ ਇਹ ਐਕਟ ਹੈ।

ਫਿਰ ਪੰਜਾਬ ਐਕਟ ਅੰਦਰ 1944-45 ਵਿਚ ਤਰਮੀਮ ਕਰਕੇ ਸਾਰੇ ਪ੍ਰਮਾਣੀਕ ਗੁਰ ਅਸਥਾਨਾਂ ਦੇ ਪ੍ਰਬੰਧ ਨੂੰ ਸੈਂਟ੍ਰਲਾਈਜ਼ ਕਰਨਾ ਇਕ ਹੋਰ ਵਡੀ ਭੁੱਲ ਸੀ ਜਿਸ ਨੂੰ ਨਨਕਾਣਾ ਸਾਹਿਬ ਜਹੇ ਅਸਥਾਨ ਦਾ ਮੈਨੇਜਰ ਹੁੰਦੇ ਹੋਏ ਮੈਂ ਅਨੁਭਵ ਕੀਤਾ ਕਿਉਂਕਿ ਲੋਕਲ ਅਤੇ ਸੈਂਟ੍ਰਲ ਦੋਹਾਂ ਪ੍ਰਬੰਧਾ ਹੇਠ ਮੈਂ ਕੰਮ ਕੀਤਾ ਸੀ।

ਅਕਾਲ ਤਖਤ ਸਾਹਿਬ ਅਤੇ ਪੰਜ ਪ੍ਰਧਾਨੀ ਖਾਲਸੇ ਵਾਲੀ ਪਰੰਪਰਾ ਦੀ ਪੰਜਾਬ ਐਕਟ ਅਧੀਨ ਹੋਈ ਹੇਠੀ ਕਹਿਣ ਕਥਨ ਤੋਂ ਬਾਹਰ ਹੈ ਇਨਾਂ ਦੀ ਪੰਥਕ ਦਸ਼ਾ ਹਟਕੇ ਪਾਰਟੀ ਦਸ਼ਾ ਹੋ ਚੁਕੀ ਹੈ।

ਇਸ ਖਿਆਲ ਨਾਲ ਕਿ ਜਿਥੋਂ ਤਕ ਸੰਭਵ ਹੋਵੇ ਗੁਰਦੁਆਰਾ ਪ੍ਰਬੰਧ ਵਿਚ ਪੰਜਾਬ ਦੇ ਗੁ. ਐਕਟ ਕਾਰਨ ਪੈ ਨੁਕਸ ਮੁੜ ਨ ਵਾਪਰਨ, ਇਹ ਲੇਖ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ ਸੰਬੰਧਤ ਸਜਣ ਇਸ ਤੇ ਗੌਰ ਕਰਨ ਤਾਂ ਸਾਇਦ ਕੁਝ ਲਾਭ ਹੋ ਸਕੇ।

ਇਹ ਪੇਪਰ ਗੁਰੂ ਨਨਕ ਦੇਵ ਯੂਨੀਵਰਸਿਟੀ ਵਲੋਂ ਹੋ ਰਹੀ ਇਸ ਵਿਸ਼ੇ ਤੇ ਗੋਸ਼ਟੀ ਲਈ ਉਨਾਂ ਦੀ ਮੰਗ ਤੇ ਲਿਖਿਆ ਗਿਆ ਅਤੇ ਉਨਾਂ ਨੂੰ ਭੇਜਿਆ ਗਿਆ ਸੀ।

ਨਰੈਣ ਸਿੰਘ
ਸਾਬਕਾ ਮੈਨੇਜਰ
ਸ੍ਰੀ ਨਨਕਾਣਾ ਸਾਹਿਬ

# ਸਿੱਖ ਧਰਮ ਦੇ ਕੁਝ ਸੰਕਲਪ (Concepts)

ਗੁਰਦੁਆਰਿਆਂ ਦੇ ਪ੍ਰਬੰਧ ਸੰਬੰਧੀ ਵਿਚਾਰ ਦੇਣ ਲਈ ਸਿਖ ਧਰਮ ਦੇ ਕੁਝ ਸੰਕਲਪਾਂ (Concepts) ਦੀ ਜਾਣਕਾਰੀ ਜ਼ਰੂਰੀ ਹੈ।

ਸਿਖ ਦਾ ਵਿਸ਼ਵਾਸ਼ ਹੈ ਕਿ ਸ਼ਬਦ ਗੁਰੂ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਅੰਦਰ ਸਦਾ ਸਹਿਰ ਜਾਗਤ ਜੋਤਿ ਦਾ ਥਾਂ ਰਖਦਾ ਹੈ ਅਤੇ ਗੁਰਦੁਆਰਾ ਜਿਥੇ ਇਸ ਜਾਗਤ ਜੋਤਿ ਦਾ ਪ੍ਰਕਾਸ਼ ਹੈ ਗੁਰੂ ਦਾ ਉਹ ਸਥਾਨ ਹੈ ਜਿਥੋਂ ਗੁਰੂ ਦਾ ਹੁਕਮ ਪਰਤਖ ਰੂਪ ਵਿਚ ਸਿਖ ਪ੍ਰਤੀ ਅਰਸ਼ਾਦ ਹੁੰਦਾ ਹੈ, ਜਿਸ ਨੂੰ ਸੁਨਣ ਲਈ ਸਿਖ ਨੂੰ ਹਰ ਰੋਜ਼ ਸਵੇਰੇ ਗੁਰਦੁਆਰੇ ਹਾਜ਼ਰੀ ਭਰਣ ਦਾ ਆਦੇਸ਼ ਦਿਤਾ ਗਿਆ ਹੋਇਆ ਹੈ।

ਇਸ ਸਰਦ ਗੁਰੂ ਦੀ ਪੂਜਾ ਪ੍ਰਸਤੱਸ਼ ਦਾ ਵਾਹਿਦ ਸਾਧਨ ਗੁਰੂ ਦੀ ਹਜ਼ੂਰੀ ਵਿਚ ਜੁੜੀ ਸੰਗਤ ਅੰਦਰ ਸ਼ਾਮਲ ਹੋ ਕੇ ਗੁਰੂ ਦੇ ਸ਼ਬਦ ਦਾ ਕੀਰਤਨ ਕਰਨਾ ਤੇ ਸੁਨਣਾ ਹੈ, ਇਸ ਨੂੰ ਹੀ ਸਿਖ ਦੇ ਕਰਨ ਯੋਗ ਸਭ ਤੋਂ ਉਤਮ ਕਰਮ ਮੰਨਿਆ ਹੈ : 'ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ' ਸੰਗਤਿ ਦਾ ਮਹਤੱਵ ਬਹੁਤ ਜ਼ਿਆਦਾ ਦਸਿਆ ਹੈ ਬਲਕਿ ਇਥੋਂ ਤਕ ਕਿਹਾ ਹੈ : '

'ਬਿਨ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ'

ਅਤੇ ਸੰਗਤ, ਜਿਸ ਨੂੰ ਸਿਖ ਧਰਮ ਕੋਡ 'ਅੰਦਰ ਸਤ ਸੰਗਤਿ' ਦਾ ਨਾਉਂ ਦਿਤਾ ਹੈ ਬਾਰੇ ਕਿਹਾ ਹੈ : 'ਸਤ ਸੰਗਤਿ ਕੈਸੀ ਜਾਣੀਐ-ਜਿਥੇ ਇਕੋ ਨਾਮ ਵਖਾਣੀਐ' ਅਤੇ 'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ'। ਐਸੀ ਸੰਗਤਿ ਅਤੇ ਕੀਰਤਨ ਗੁਰੂ ਦੀ ਹਾਜ਼ਰੀ ਵਿਚ ਹੁੰਦੇ ਹਨ। ਇਉਂ ਗੁਰਦੁਆਰਾ ਸਿਖ ਦੀ ਜ਼ਿੰਦਗੀ ਅੰਦਰ ਅਤਿ ਮਹੱਤਵਪੂਰਨ ਸਥਾਨ ਰਖਦਾ ਸਾਬਤ ਹੁੰਦਾ ਹੈ ਜਿਸ ਦੀ ਬੇਹੁਰਮਤੀ ਸਿਖ ਕਦ ਚਿਤ ਨਹੀਂ ਸਹਿ ਸਕਦਾ। ਇਸ ਦਾ ਸਬੂਤ ਅਠਾਰਵੀ

ਸਦੀ ਦਾ ਸਮੁਚਾ ਸਿਖ ਇਤਹਾਸ ਅਤੇ ਫਿਰ 1920 ਤੋਂ 1925 ਦੇ ਗੁਰਦੁਆਰਿਆਂ ਨਮਿਤ ਸਿਖਾਂ ਵਲੋਂ ਲਗਾਏ ਮੋਰਚੇ ਅਤੇ ਇਨ੍ਹਾਂ ਅੰਦਰ ਸਹੀਆਂ ਮੁਸੀਬਤਾਂ ਅਤੇ ਸੈਂਕੜਿਆਂ ਦੀ ਗਿਣਤੀ ਵਿਚ ਵਾਰੀਆਂ ਜਾਨਾਂ ਹਨ।

ਸਿਖ ਲਈ ਗੁਰਦੁਆਰਿਆਂ ਦੀ ਹੋਂਦ ਇਸ ਪੱਖੋਂ ਭੀ ਮਹੱਤਵਪੂਰਨ ਹੈ ਕਿ ਸਿਖ ਦਾ ਜੀਵਨ ਅੰਦਰ ਰੋਲ, ਜਿਸ ਨੂੰ 'ਸੰਤ ਸਿਪਾਹੀ' ਦਾ ਨਾਮ ਦਿਤਾ ਗਿਆ ਹੋਇਆ ਹੈ, ਨਿਰਾ ਭਗਤੀ ਨਹੀਂ ਬਲਕਿ ਸੂਰਮਗਤੀ ਭੀ ਹੈ। ਗੁਰੂ ਹਰਿ ਗੋਬਿੰਦ ਸਾਹਿਬ ਨੇ ਸਿਖ ਦਾ ਕਰਮ 'ਗਰੀਬ ਕੀ ਰਖਿਆ ਅਤੇ ਜਰਵਾਨੇ ਦੀ ਭਖਿਆ' ਦਸਦੇ ਹੋਇ ਹੀ ਉਸ ਨੂੰ ਸ਼ਸਤਰ ਫੜਾਇਆ ਸੀ। ਅਜੇਹੀਆਂ ਸੰਗਤਾਂ ਅਤੇ ਸੰਗਤਾਂ ਦੇ ਜੁੜਨ ਦੇ ਸਥਾਨ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਤ ਹੁੰਦੇ ਰਹੇ, ਜਿਨ੍ਹਾਂ ਵਿਚੋਂ ਸੰਗਤ ਸਾਹਿਬ ਨਾਮ ਦੇ ਕਈ ਸਥਾਨ ਹੁਣ ਭੀ ਮੌਜੂਦ ਹਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਦੇ ਆਖਰੀ ਕਈ ਸਾਲ ਰਾਵੀ ਕੰਢੇ ਕਰਤਾਰ ਪੁਰ ਬਿਤਾਏ ਸਨ ਜਿਥੇ ਆਪ ਨੇ ਗੁਰਦੁਆਰਾ ਕਾਇਮ ਕੀਤਾ। ਆਪ ਤੋਂ ਪਿਛੋਂ ਖਡੂਰ ਸਾਹਿਬ, ਗੋਇੰਦਵਾਲ, ਰਾਮਦਾਸਪੁਰ (ਅੰਮ੍ਰਿਤਸਰ) ਕੀਰਤਪੁਰ ਆਨੰਦਪੁਰ ਸਾਹਿਬ ਆਦਿ ਗੁਰੂ ਸਾਹਿਬਾਨ ਦੇ ਸਥਾਪਤ ਗੁਰਦੁਆਰੇ ਹੀ ਹਨ।

ਅਤੇ ਆਪ ਜੀ ਵਲੋਂ ਅਕਾਲ ਤਖਤ ਦੀ 1609 ਵਿਚ ਸਥਾਪਨਾ ਅਤੇ ਇਸ ਤੋਂ ਪਹਿਲੋਂ ਗੁਰਗੱਦੀ ਤੇ ਬੈਠਣ ਸਮੇਂ ਦੋ ਤਲਵਾਰਾਂ, ਜੋ ਪੀਰੀ ਤੇ ਮੀਰੀ ਦੀਆਂ ਪਰਤੀਕ ਸਨ, ਪਹਿਨਣਾ ਇਸੇ 'ਸੰਤ ਸਿਪਾਹੀ ਦੇ ਰੋਲ ਦੀਆਂ ਹੀ ਸੂਚਕ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਾਂ ਸਿਖ ਦਾ ਜੀਵਨ ਉਦੇਸ਼ ਹੀ।

'ਧਰਮ ਚਲਾਵਨ ਸੰਤ ਉਬਾਰਨ-ਦੁਸ਼ਟ ਸਭਨ ਕੋ ਮੂਲ ਉਪਾਰਨ' ਦਸਿਆ ਸੀ। ਪਰ ਸਿਖ ਦੇ ਜੀਵਨ ਅੰਦਰ ਸੰਤ ਅਤੇ ਸਿਪਾਹੀ ਦੇ ਸੁਮੇਲ ਦਾ ਵਿਚਾਰ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਹੀ ਨਹੀਂ ਸੀ ਉਗਮਿਆ, ਸਗੋਂ ਇਸ ਵਿਚਾਰ ਦਾ ਬੀਜ ਏਮਨਾਬਾਦ ਅੰਦਰ ਹੋਈ ਕਤਲੇਆਮ ਨੂੰ ਵੇਖ ਗੁਰੂ ਨਾਨਕ ਦੇਵ ਜੀ ਵਲੋਂ ਬੀਜਿਆ ਜਾ ਚੁਕਾ ਸੀ ਜਦੋਂ ਉਨ੍ਹਾਂ ਫੁਰਮਾਇਆ ਸੀ:

'ਜਉ ਤਉ ਪ੍ਰੇਮ ਖੇਲਣ ਕਾ ਚਾਉ-ਸਿਰੁ ਧਰਿ ਗਲੀ ਮੇਰੀ ਆਉ' ਅਤੇ

'ਮਰਣ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨ ਪਰਵਾਣੋ'

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸੰਤ ਸਿਪਾਹੀ ਦਾ ਆਦਰਸ਼ ਸਿਖੀ ਦੇ ਆਦਿ ਕਾਲ ਤੋਂ ਹੀ ਮਿਥਿਆ ਜਾ ਚੁਕਾ ਹੋਇਆ ਸੀ, ਜਿਸ ਨੂੰ ਮਉਲਦਾ ਕਰਨ ਲਈ ਸਵਾ ਦੋ ਸੌ ਸਾਲ ਲਗੇ ਅਤੇ ਜਿਸ ਨੂੰ ਅੰਤਮ ਤੇ ਸੰਪੂਰਨ ਰੂਪ ਸੰਨ 1699 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਸਿੰਘ' ਸਰੂਪ ਅਤੇ ਨਾਮ ਹੇਠ ਦਿਤਾ। ਇਸ ਤੋਂ ਸਿਧ ਹੁੰਦਾ ਹੈ ਕਿ ਸਿੰਘ ਸਿਖਰ (Culmination) ਸੀ ਸਿਖ ਦੀ ਹੋਂਦ ਦਾ। ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਦੇ ਕ੍ਰਿਸੇ ਚਿਤਰ ਨੂੰ ਆਖਰੀ ਛੋਹਾਂ (final touches) ਦਿਤੀਆਂ ਜਿਸ ਦਾ ਖਾਕਾ ਗੁਰੂ ਨਾਨਕ ਦੇਵ ਜੀ ਖਿਚ ਗਏ ਸਨ। ਦੂਜੀ ਗੱਲ ਇਹ ਭੀ ਸਮਝ ਲੈਣ ਵਾਲੀ ਹੈ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੋ ਨਹੀਂ ਸਨ ਬਲਕਿ ਇਕੋ ਜੋਤਿ ਦੇ ਅਡ ਅਡ ਸਮਿਆਂ ਦੇ ਦੋ ਨਾਮ ਸਨ।

'ਜੋਤਿ ਉਹਾ ਜੁਗਤਿ ਸਾਇ ਸਹ ਕਾਇਆ ਫੇਰ ਪਲਟੀਐ।' ਇਸ ਤਰਾਂ ਸਵਾ ਦੋ ਸੌ ਸਾਲ ਦੇ ਸਮੁਚੇ ਕਾਂਡ ਨੂੰ ਇਕ ਨਜ਼ਰ ਵੇਖਦੇ ਹੋਇ ਇਹੋ ਕਹਿਆ ਜਾਇਗਾ ਕਿ ਸੰਨ 1699 ਦੀ ਵਿਸਾਖੀ ਪਿਛੋਂ ਅਗਰ ਕੋਈ ਸਿਖ ਕਹੇ ਜਾਣ ਦਾ ਹਕਦਾਰ ਹੈ ਤਾਂ ਉਹ ਸੰਪੂਰਨ ਰੂਪ ਅੰਦਰ (culminated) ਪ੍ਰਗਟ ਕੀਤਾ ਖੰਡੇ ਦਾ ਅੰਮ੍ਰਿਤਧਾਰੀ ਸਿੰਘ ਹੀ ਹੈ। ਇਸ ਤੋਂ ਬਿਨਾ ਕਿਸੇ ਦਾ ਸਿਖ ਕਹਾਉਣ ਦਾ ਕੋਈ ਅਧਿਕਾਰ ਨਹੀਂ।

ਇਕ ਹੋਰ ਗੱਲ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਅੰਤਮ ਰੂਪ ਦਿਤਾ, ਉਹ ਸ਼ਬਦ ਗੁਰੂ ਨੂੰ ਵਾਸਤਵਿਕ ਰੂਪ ਵਿਚ ਪ੍ਰਵਾਣ ਕਰਣ ਅਤੇ ਸਖਸੀ ਗੁਰੂ ਦਾ ਸਦੀਵੀ ਭੋਗ ਪਾ ਦੇਣ ਦੀ ਸੀ। ਇਸ ਦਾ ਨਿਰਣਾ ਗੁਰੂ ਨਾਨਕ ਦੇਵ ਜੀ ਨੇ 'ਸ਼ਬਦ ਗੁਰ ਪੀਰਾਂ' ਗਹਿਰ ਗੰਭੀਰਾ ਬਿਨ ਸਬਦੈ ਜਗ ਬਉਰਾਂ', ਕਹਿ ਕੇ ਸ਼ੁਰੂ ਵਿਚ ਹੀ ਦੇ ਦਿਤਾ ਹੋਇਆ ਸੀ ਜਿਸ ਦੀ ਪੁਸ਼ਟੀ ਗੁਰੂ ਰਾਮਦਾਸ ਜੀ ਨੇ 'ਬਾਣੀ ਗੁਰੂ ਗੁਰੂ ਹੈ ਬਾਣੀ' ਕਹਿ ਕੇ ਕੀਤੀ ਹੋਈ ਸੀ। ਦੂਜੀ ਗੱਲ ਜੋ ਸ੍ਰੀ ਦਸਮੇਸ਼ ਜੀ ਨੇ ਕੀਤੀ ਅਤੇ ਜਿਸ ਦਾ ਨਿਰਣਾ ਉਹ ਸੰਨ 1699 ਵਿਸਾਖੀ ਦੇ ਦਿਨ ਹੀ ਪੰਜ ਪਿਆਰਿਆਂ ਪਾਸੋਂ ਖੁਦ ਅੰਮ੍ਰਿਤ ਛਕ ਕੇ ਦੇ ਚੁੱਕੇਹੋਇ ਸਨ ਪੰਜਾਂ ਦੀ ਸਰਦਾਰੀ

(collective leadership) ਕਬੂਲਣ ਦਾ ਸੀ । ਜਿਨ੍ਹਾਂ ਦੋਹਾਂ ਨਿਰਣਿਆਂ ਨੂੰ ਸੰਪੂਰਨ ਰੂਪ ਆਪ ਨੇ 1708 ਵਿਚ ਅਪਣੇ ਜੋਤੀ ਜੋਤਿ ਸਮਾਉਣ ਤੋਂ ਪਹਿਲੋਂ 'ਸ਼ਬਦ ਗੁਰੂ' ਦੀ ਸਰਪਰਸਤੀ ਅਤੇ ਅਗਵਾਈ ਹੇਠ ਪੰਥ, ਖਾਲਸਾ ਨੂੰ ਅਥਵਾ 'ਗ੍ਰੰਥ ਪੰਥ' ਨੂੰ ਗੁਰ ਗਦੀ ਤੇ ਸਥਾਪਤ ਕਰ ਕੇ ਦਿਤਾ ਤਦੋਂ ਤੋਂ ਪੰਥ ਦੀ ਲੀਡਰਸ਼ਿਪ ਤਥਾ ਗੁਰਿਆਈ ਦਾ ਅਧਕਾਰ ਗੁਰੂ ਗ੍ਰੰਥ ਸਾਹਿਬ ਦੇ ਅਧੀਨ ਪੰਜ ਪਿਆਰਿਆ (The best Five Sikhs) ਨੂੰ ਦਿਤਾ ਗਿਆ ਹੋਇਆ ਹੈ । ਅਜੇਹੀ ਗੁਰੂ ਗ੍ਰੰਥ ਸਾਹਿਬ ਅਧੀਨ ਪੰਜ ਪ੍ਰਧਾਨੀ ਗੁਰਤਾ ਦੀ ਕਾਰ ਕਰਦਗੀ (bunetioning) ਦਾ ਸਥਾਨ ਅਕਾਲ ਤਖਤ ਸਾਹਿਬ ਹੈ ਅਤੇ ਅਕਾਲ ਤਖਤ ਦਾ ਜਥੇਦਾਰ ਹੀ ਪੰਜ ਪ੍ਰਧਾਨੀ ਲੀਡਰਸ਼ਿਪ ਦਾ ਹੈਡ ਹੈ ਜੋ ਪੰਜਾਂ ਦੇ ਸਰਬ ਸੰਮਤੀ ਨਾਲ ਕੀਤੇ ਫੈਸਲੇ (ਗੁਰਮਤੇ) ਅਨੁਸਾਰ ਸਮੁਚੇ ਸਿਖ ਪੰਥ ਲਈ ਹੁਕਮ ਜਾਰੀ ਕਰਦਾ ਹੈ ਜਿਸ ਨੂੰ ਗੁਰੂ ਹੁਕਮ ਦੇ ਤੁੱਲ ਮੰਨਿਆ ਜਾਂਦਾ ਹੈ । ਜੇ ਪੰਜ ਪਰਧਾਨੀ ਖਾਲਸਾ ਜ਼ਰੂਰਤ ਸਮਝੇ ਤਾਂ ਕਿਸੇ ਵਿਸ਼ਸ਼ ਵਿਸ਼ੂ ਤੇ ਫੈਸਲਾ ਲੈਣ ਲਈ ਸਮੁਚੇ ਪੰਥ ਦਾ ਇਕਤਰਤਾ ਜਿਸ ਨੂੰ 'ਸਰਬਤ ਖਾਲਸਾ' ਕਿਹਾ ਜਾਂਦਾ ਹੈ ਆਕਾਲ ਤਖਤ ਸਾਹਿਬ ਤੇ ਬੁਲਾ ਕੇ ਅਜੇਹਾ ਫੈਸਲਾ ਲੈ ਸਕਦਾ ਅਤੇ ਉਸ ਅਨੁਸਾਰ ਹੁਕਮਨਾਮਾ ਜਾਰੀ ਕਰ ਸਕਦਾ ਹੈ ਪ੍ਰੰਤੂ ਸਰਬੱਤ ਖਾਲਸੇ ਦੇ ਫੈਸਲੇ ਦੀ ਵਿਸ਼ੇਸ਼ਤਾ ਇਸ ਗੱਲ ਦੀ ਹੈ ਕਿ ਇਹ ਹਮੇਸ਼ਾ ਸਰਬ ਸੰਮਤੀ ਨਾਲ (unanimously) ਹੁੰਦਾ ਹੈ- ਇਸ ਵਿਚ ਵੋਟ ਸੁਪਾਰੀ ਲਈ ਕੋਈ ਥਾਉਂ ਨਹੀਂ । ਅਜਿਹਾ ਕੁਝ ਅਠਾਰਵੀ ਸਦੀ ਅਤੇ ਫਿਰ ਆਕਾਲੀ ਲਹਿਰ ਸਮੇਂ ਹੋਏ ਸਾਰੇ ਫੈਸਲਿਆਂ ਤੇ ਲਾਗੂ ਹੁੰਦਾ ਰਿਹਾ ਹੈ । 15 ਨਵੰਬਰ 1920 ਨੂੰ ਪਹਿਲੀ 175 ਮੈਂਬਰਸ ਦੀ S.G.P.C. ਵੀ ਇਉਂ ਹੀ ਚੁਣੀ ਗਈ ਸੀ ।

ਸਿਖ ਧਰਮ ਦੇ ਉਪਰ ਵਰਣੇ ਸੰਕਲਪਾਂ ਤੋਂ ਅਸੀਂ ਹੇਠਾਂ ਦਰਜੇ ਨਿਰਣੈ ਲੈ ਸਕਦੇ ਹਾਂ :

(1) ਸਿਖ ਜੀਵਨ ਅੰਦਰ ਗੁਰਦੁਆਰੇ ਦਾ ਅਤਿ ਮਹਤੱਵ ਪੂਰਨ ਸਥਾਨ ਹੈ ।

(2) ਸਿਖੀ ਸੰਗਤੀ (Social) ਧਰਮ ਹੈ ਇਸ ਵਿਚ ਸੰਗਤ ਦੀ ਪ੍ਰਧਾਨਤਾ ਹੈ

(3) ਸਿਖ ਜੀਵਨ ਸੰਤ ਅਤੇ ਸਿਪਾਹੀ ਦਾ ਸੁਮੇਲ ਹੈ-ਸਿਖ ਨੇ ਸੰਤ ਬਿਰਤੀ ਰਖਦੇ ਹੋਇ ਸਿਪਾਹੀ ਰਹਿਣਾ ਹੈ

(4) ਕੇਵਲ ਅੰਮ੍ਰਿਤਧਾਰੀ ਰਹਿਤਵਾਨ ਸਿੰਘ ਹੀ ਗੁਰ ਸਿਖ ਕਹੇ ਜਾਣ ਦਾ ਅਧਿਕਾਰੀ ਹੈ ਜਿਸ ਦਾ ਸਰੂਪ ਤੇ ਰਹਿਣੀ ਹੋਰਨਾਂ ਤੋਂ ਨਿਆਰੇ ਹਨ ।

(5) ਸਿਖ ਧਰਮ ਅੰਦਰ ਕਿਸੇ ਮਨੁਖ ਦੇ ਗੁਰੂ ਹੋਣ ਦਾ ਕੋਈ ਥਾਉਂ ਨਹੀਂ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਸਿਖ ਦੇ ਗੁਰੂ ਹਨ ।

(6) ਕੌਮੀ ਪੱਧਰ ਤੇ 'ਗੁਰੂ ਗ੍ਰੰਥ ਪੰਥ' ਸਮੂਹ ਸਿਖ ਸੰਸਾਰ ਦੇ ਗੁਰੂ ਹਨ ।

(7) ਕੌਮੀ ਲੀਡਰਸ਼ਿਪ ਦਾ ਅਧਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਕਾਲ ਤਖਤ ਤੇ ਸਜੇ ਪੰਜ ਪਰਧਾਨੀ ਖਾਲਸੇ ਨੂੰ ਹੈ

(9) ਪੰਜ ਪਰਧਾਨੀ ਖਾਲਸੇ ਦਾ ਹਰ ਫੈਸਲਾ (ਗੁਰਮਤਾ) ਸਰਭ ਸੰਮਤੀ ਨਾਲ ਹੁੰਦਾ ਹੈ ਇਸ ਲਈ ਵੋਟ ਸ਼ੁਮਾਰੀ ਲਈ ਕੋਈ ਥਾਉਂ ਨਹੀਂ

(9) ਪੰਜ ਪਰਧਾਨੀ ਖਾਲਸੇ ਦੇ ਹੈਡ ਕੁਆਰਟਰ ਅਕਾਲ ਤਖਤ ਸਾਹਿਬ ਤੋਂ ਸਮੂਹ ਪੰਥ ਦੇ ਨਾਮ ਜਾਰੀ ਹੋਇਆ ਹੁਕਮਨਾਮਾ ਗੁਰੂ ਦੇ ਹੁਕਮ ਸਮਾਨ ਹੈ ।

(10) ਪੰਜ ਪਰਧਾਨੀ ਖਾਲਸੇ ਵਲੋਂ ਹੁਕਮਨਾਮਾ ਜ਼ਾਰੀ ਕਰਨ ਦਾ ਅਧਕਾਰੀ ਕੇਵਲ ਸਿੰਘ ਸਾਹਿਬ ਜਥੇਦਾਰ ਅਕਾਲ ਤਖਤ ਹੀ ਹੈ ।

## ਮੌਜੂਦਾ ਸਿਖ ਸਥਿਤੀ, ਇਤਹਾਸਕ ਗੁਰਦੁਆਰੇ (ਪ੍ਰਬੰਧ ਦੇ ਨੁਕਤੇ ਤੋਂ)

ਅਜ ਸਿਖ ਨਿਰਾ ਪੰਜਾਬੀ ਨਹੀਂ ਰਿਹਾ । ਇਸ ਦੀ ਕਾਫੀ ਵਡੀ ਗਿਣਤੀ ਪੰਜਾਬ ਤੋਂ ਬਾਹਰ ਭਾਰਤ ਦੇ ਕਰੀਬਨ ਹਰ ਸੂਬੇ ਅਤੇ ਪਰਦੇਸਾਂ ਅੰਦਰ ਲਗ ਭਗ ਹਰ ਮੁਲਕ ਖਾਸ ਕਰ ਇੰਗਲੈਂਡ, ਕੈਨੇਡਾ, ਯੂ. ਐਸ. ਏ, ਪੱਛਮੀ ਜਰਮਨੀ ਵਿਚ ਵਸ ਚੁਕੀ ਹੈ ਜੋ ਸਾਰੇ ਹੀ ਬਿਨਾਂ ਤਮੀਜ ਦਸ ਸਿਖ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਸਤਿਕਾਰ ਭੇਟ ਕਰਦੇ ਹਨ । ਇਹ ਸਾਰੇ ਹੀ ਗੁਰੂ ਸਾਹਿਬਾਨ ਵਲੋਂ ਅਤੇ ਉਨ੍ਹਾਂ ਦੀ ਯਾਦ ਅੰਦਰ ਥਾਉਂ ਥਾਈਂ ਸਥਾਪਤ ਇਤਹਾਸਕ ਗੁਰਦੁਆਰਿਆ ਨਾਲ ਲਗਾਉ ਰਖਦੇ ਹਨ

ਅਜੇਹੇ ਇਤਹਾਸਕ ਗੁਰਦੁਆਰੇ ਪੰਜਾਬ ਵਿਚ ਅਤੇ ਇਸ ਤੋਂ ਬਾਹਰ ਭਾਰਤ ਦੀਆਂ ਕਈ ਹੋਰ ਪ੍ਰਾਂਤਾਂ ਵਿਚ ਸਥਿਤ ਹਨ, ਬਲਕਿ 1947 ਦੀ ਦੇਸ਼ ਵੰਡ

ਉਪ੍ਰੰਤ ਇਨ੍ਹਾਂ ਵਿਚੋਂ ਸੈਂਕੜੇ ਗੁਰਦੁਆਰੇ ਪਾਕਿਸਤਾਨ ਅਤੇ ਬੰਗਲਾ ਦੇਸ ਵਿਚ ਚਲੇ ਗਏ ਹਨ ਜਿਨ੍ਹਾਂ ਦੀ ਮੌਜੂਦਾ ਕਾਲ ਵਿਚ ਹੋਂਦ ਦੀ ਭੀ ਕੋਈ ਗਰੰਟੀ ਨਹੀਂ ਅਤੇ ਉਨ੍ਹਾਂ ਥਾਈਂ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਅਣਹੋਂਦ ਕਾਰਣ ਓਹ ਗੁਰਦੁਆਰੇ ਕਹਿ ਜਾਣ ਦੀ ਸਥਿਤੀ ਵੀ ਨਹੀਂ ਰਖਦੇ ਬਲਕਿ ਓਹ ਸੰਬੰਧਤ ਮੁਸਲਮਾਨੀ ਵਕਫ ਬੋਰਡਾਂ ਦੇ ਤਹਿਤ ਵਿਚ ਚਲੇ ਗਏ ਹੋਣ ਕਾਰਨ ਉਨ੍ਹਾਂ ਦੀ ਪਵਿਤ੍ਰਤਾ ਵੀ ਸ਼ੱਕੀ ਹੀ ਹੈ । ਭਾਰਤ ਅੰਦਰ ਰਹੇ ਗੁਰਦੁਆਰਿਆਂ ਦੀ ਮਾਨ ਮਰਯਾਦਾ ਭੀ, ਕਿਸੇ ਕੇਂਦਰੀ ਸਿਖ ਕੰਟ੍ਰੋਲ ਅੰਦਰ ਨ ਰਹੇ ਹੋਣ ਕਾਰਣ, ਆਪੋ ਆਪ ਹੋ ਚੁਕੀ ਹੈ। ਇਸ ਦੇ ਹੱਲ ਲਈ ਹੀ ਸਰਬ ਹਿੰਦ ਗੁਰਦੁਆਰਾ ਐਕਟ ਦੀ ਮੰਗ ਦੇਰ ਤੋਂ ਕੀਤੀ ਜਾ ਰਹੀ ਹੈ । ਇਸ ਦੀ ਰੂਪ ਰੇਖਾ ਕੀ ਹੋਵੇ ਅਜ ਸਿਖ ਵਿਚਾਰ ਦਾ ਵਿਸ਼ਾ ਬਣਿਆ ਹੋਇਆ ਹੈ ਅਤੇ ਹੁਣ ਤਕ ਸਾਮਣੇ ਆਏ ਵਿਚਾਰਾਂ ਤੋਂ ਇਸ ਬਨਣ ਵਾਲੇ ਐਕਟ ਨੂੰ 1925 ਦੇ ਪੰਜਾਬ ਗੁਰਦੁਆਰਾ ਐਕਟ ਦੀਆਂ ਲੀਹਾਂ ਤੇ ਢਾਲਣ ਨੂੰ ਹੀ ਠੀਕ ਸਮਝਿਆ ਜਾ ਰਿਹਾ ਹੈ, ਜੋ ਵਿਸ਼ੇਸ਼ ਟੀਕਾ ਟੀਪਣੀ ਦਾ ਮੁਥਾਜ ਹੈ । ਪੰਜਾਬ ਗੁ: ਐਕਟ ਦੀ ਸਠ ਸਾਲਾ ਅਉਧ ਨੇ ਭਲੀ ਤਰਾਂ ਸਿਧ ਕਰ ਦਿਤਾ ਹੈ ਕਿ ਇਹ ਐਕਟ ਉਪਰ ਵਰਣਨੇ ਸਿਖ ਸੰਕਲਪਾਂ ਅਤੇ ਸਿਖ ਪਰੰਪਰਾ ਅਨੁਕੂਲ ਨਹੀਂ ।

ਇਸ ਐਕਟ ਦੀ ਉਸਾਰੀ ਗਣਤੰਤਰੀ (Democratic) ਆਧਾਰ ਤੇ ਕੀਤੀ ਗਈ ਹੋਈ ਹੈ ਜਿਸ ਅਨੁਸਾਰ ਹਰ ਬਾਲਗ ਇਸਤਰੀ ਮਰਦ ਜੋ ਇਹ ਕਹੇ 'ਮੈਂ ਸਿਖ ਹਾਂ ਅਤੇ ਦਸ ਗੁਰੂ ਸਾਹਿਬਾਨ ਨੂੰ ਮੰਨਦਾ ਹਾਂ' ਪ੍ਰਬੰਧਕ ਚੁਨਣ ਅਤੇ ਖੁਦ ਪ੍ਰਬੰਧਕ ਬਨਣ ਦਾ ਅਧਿਕਾਰੀ ਹੈ । ਕੋਈ ਇਹ ਕਹਿ ਦੇਣ ਨਾਲ ਕਿ 'ਮੈਂ ਸਿਖ ਹਾਂ' ਸਿਖ ਨਹੀਂ ਬਣ ਜਾਂਦਾ ਅਤੇ ਨ ਉਸ ਦੇ ਅੰਦਰ ਗੁਰਦੁਆਰੇ ਦੀ ਮਾਨ ਪ੍ਰਤਿਸ਼ਠਤਾ ਦਾ ਜਜ਼ਬਾ ਪੈਦਾ ਹੋ ਜਾਂਦਾ ਹੈ । ਵੋਟਰ ਜਾਂ ਮੈਂਬਰ ਬਨਣ ਵਾਲੇ ਅੰਦਰ ਇਸ ਜਜ਼ਬੇ ਦੀ ਅਣਹੋਂਦ ਗੁਰਦੁਆਰਿਆਂ ਦੇ ਪ੍ਰਬੰਧ ਅੰਦਰ ਅਤਿਅੰਤ ਹਾਨੀਕਾਰਕ ਘਾਟ ਹੈ । ਜੇ ਵੋਟਰ ਲਈ ਅੰਮ੍ਰਿਤਧਾਰੀ ਰਹਿਤਵਾਨ ਸਿਖ ਹੋਣ ਦੀ ਸ਼ਰਤ ਲਾਗੂ ਹੋ ਜਾਵੇ ਤਾਂ ਘਟੋ ਘਟ ਗੈਰ ਸਿਖ ਤਾਂ ਵੋਟਰ ਨਹੀਂ ਹੋਵੇਗਾ । ਬਲਕਿ ਜਿਸ ਨੇ ਮੈਂਬਰਸ਼ਿਪ ਲਈ ਖੜਾ ਹੋਣਾ ਹੈ ਓਹ ਆਪਣੇ nominat cn paper ਨਾਲ ਮੈਂਬਰ ਦੀ ਯੋਗਤਾ ਰਖਣ ਦਾ ਅਕਾਲ ਤਖਤ ਸਾਹਿਬ ਤੋਂ ਹਾਸਲ ਕੀਤਾ ਇਸ ਭਾਵ ਦਾ ਸਰਟੀਫੀਕੇਟ ਲਗਾਵੇ ਜਿਸ ਤੋਂ ਉਸ ਦਾ ਗੁਰ-ਸਿਖੀ ਜੀਵਨ ਹੋਣਾ ਨਿਸ਼ਚੈ

ਹੋ ਸਕੇ।

ਫਿਰ ਚੂੰਕਿ ਸਿਖ ਧਰਮ ਅੰਦਰ ਸੰਗਤ ਦਾ ਬੇਸਿਕ ਰੋਲ ਹੈ ਇਸ ਲਈ ਹਰ ਚੋਣ ਹਲਕੇ ਦੀ ਸੰਗਤ ਨੂੰ ਆਪੋ ਆਪ ਇਹ ਜਿਮੇਵਾਰੀ ਸੌਂਪਣੀ, ਕਿ ਉਹ ਉਸ ਹਲਕੇ ਦੇ ਬਣੇ ਅੰਮ੍ਰਿਤਧਾਰੀ ਰਹਿਤਵਾਨ ਵੋਟਰਜ਼ ਵਿਚੋਂ ਇਕ ਜਾਂ ਦੋ ਆਦਮੀ ਚੁਣ ਕੇ ਉਨ੍ਹਾਂ ਨੂੰ ਮੈਂਬਰੀ ਲਈ ਖੜੇ ਹੋਣ ਦਾ ਅਧਿਕਾਰ ਦੇਣ ਅਤੇ ਸੰਗਤ ਵਲੋਂ ਹੋਈ ਸਿਫਾਰਸ ਦਾ ਸਰਟੀਫਿਕੇਟ ਉਹ ਆਪਣੇ ਨਾਮੀਨੇਸ਼ਨ ਪੇਪਰ ਨਾਲ ਲਗਾਉਣ, ਵਧੇਰੇ ਠੀਕ ਹੋਵੇਗਾ। ਦੂਜੀ ਥਾਂ ਚੁਣਿਆਂ ਸਜਣ ਕੇਵਲ ਪਹਿਲੇ ਨੰਬਰ ਦੇ ਖੜੇ ਨਾ ਹੋਣ ਜਾਂ reject ਹੋ ਜਾਣ ਦੀ ਸੂਰਤ ਵਿਚ ਅਗੇ ਆਵੇ।

II ਇਸ ਤਰਾਂ ਦਾ ਪ੍ਰੋਵੀਜਨ ਜਿਸ ਨਾਲ ਅਕਾਲ ਤਖਤ ਦੀ ਹਰ ਪਖ ਤੋਂ ਬਰਤਰੀ ਸਿਧ ਹੋਵੇ, ਐਕਟ ਵਿਚ ਹੋਣਾਂ ਜ਼ਰੂਰੀ ਹੈ। ਪੰਜਾਬ ਗੁ: ਐਕਟ ਅਨੁਸਾਰ ਅਕਾਲ ਤਖਤ ਦੀ ਪੋਜ਼ੀਸ਼ਨ ਇਕ ਸਾਧਾਰਨ ਗੁਰਦੁਆਰਾ ਹੋਣ ਤੋਂ ਵਧ ਨਹੀਂ, ਜਦੋਂ ਕਿ ਸਿਖ ਸੰਕਲਪ ਅਤੇ ਪਰੰਪਰਾਂ ਅਨੁਸਾਰ ਅਕਾਲ ਤਖਤ ਅਤੇ ਇਸ ਦੇ ਜਥੇਦਾਰ -'ਸਿੰਘ ਸਾਹਿਬ' ਦੀ ਸਮੁਚੀ ਕੌਮ ਅੰਦਰ ਵਿਸ਼ੇਸ਼ ਮਹਤਤਾ ਹੈ। ਜਥੇਦਾਰ ਦਾ ਪੰਜ ਪ੍ਰਧਾਨੀ ਖਾਲਸੇ ਅੰਦਰ ਸਾਰਿਆਂ ਤੋਂ ਉਚਤਮ ਪੋਜ਼ੀਸ਼ਨ ਰਖਣਾ, ਐਕਟ ਅੰਦਰ ਸਵੀਕਾਰਿਆਂ ਜਾਂਣਾ ਜ਼ਰੂਰੀ ਹੈ। ਬਲਕਿ ਸਮੁਚੀ ਪੰਜ ਪ੍ਰਣਾਲੀ (ਜਿਸ ਵਿਚ ਜਥੇਦਾਰ ਅਕਾਲ ਤਖਤ ਅਤੇ ਚਾਰ ਹੋਰ ਪਿਆਰੇ ਸ਼ਾਮਲ ਹੋਣਗੇ) ਨੂੰ ਸ਼੍ਰੋਮਣੀ ਜਾਂ ਕਿਸੇ ਹੋਰ ਗੁ: ਕਮੇਟੀ ਦੀ ਸਰਕਰਦਗੀ ਤੋਂ ਆਜ਼ਾਦ ਰਖਿਆ ਜਾਵੇ ਅਤੇ ਉਸ ਦਾ ਸਾਰਾ ਪ੍ਰਬੰਧਕ ਢਾਂਚਾ ਦਫਤਰ ਬਜਟ ਆਦਿ ਅਕਾਲ ਤਖਤ ਤੇ ਹੀ ਜਥੇਦਾਰ ਦੇ ਨਿਜੀ ਕੰਟ੍ਰੋਲ ਵਿਚ ਹੋਵੇ। (ਅਕਾਲ ਤਖਤ ਦਾ ਸਾਲਾਨਾ ਬਜਟ ਗੁਰਦੁਆਰਿਆਂ ਦੇ ਸੈਂਟਲ ਬੋਰਡ ਦੇ ਫੰਡ ਤੇ ਇਕ (charged item) ਹੋਵੇ। ਪੰਜ ਪਿਆਰਿਆਂ ਦੀ ਨਿਯੁਕਤੀ ਵੀ ਐਕਟ ਅਨੁਸਾਰ ਬਣੀ ਕਿਸੇ ਕਮੇਟੀ ਦੇ ਅਧੀਨ ਨ ਹੋਵੇ ਬਲਕਿ ਇਹ 'ਸਰਬਤ ਖਾਲਸਾ' ਵਲੋਂ ਪਰੰਪਰਾ ਅਨੁਸਾਰ ਸਰਬ ਸੰਮਤੀ ਨਾਲ ਹੋਵੇ, ਪ੍ਰੰਤੂ ਇਹ ਸਰਬੱਤ ਖਾਲਸਾ ਦੇਸ਼ ਅਤੇ ਪਰਦੇਸਾਂ ਦੀਆਂ ਸਿਖ ਸੰਗਤਾਂ ਵਲੋਂ ਨਿਯੁਕਤੇ ਪ੍ਰਤੀਨਿਧਾਂ ਤੇ ਮੁਸ਼ਤਮਿਲ ਹੋਵੇ। ਇਹ ਪੰਜ ਪਿਆਰੇ ਸਮੁੱਚੇ ਸਿਖ ਪੰਥ ਦੀ ਹਾਈ ਕਮਾਂਡ ਹੋਣ ਅਤੇ ਇਸ ਨੂੰ ਗੁਰਦੁਆਰਾ ਐਕਟ ਸਵੀਕਾਰ (recognise) ਕਰੇ। ਅਗਰ ਅਜੇਹੀ ਪੰਥਕ ਹਾਈ ਕਮਾਂਡ ਸਥਾਪਤ ਹੋ ਜਾਵੇ ਤਾਂ ਸਿਧਾਂਤਕ

ਤੌਰ ਤਾਂ ਕਿਸੇ ਗੁਰਦੁਆਰਾ ਐਕਟ ਆਦਿ ਦੀ ਲੋੜ ਵੀ ਖਤਮ ਹੋ ਸਕਦੀ ਹੈ ਅਤੇ ਗੁਰੂ ਪੰਥ ਧਾਰਮਿਕ ਮੁਆਲਿਆਂ ਵਿਚ ਦੁਨੀਆਂਵੀ (temporal) ਹਕੂਮਤ ਵਲੋਂ ਵੀ ਆਜ਼ਾਦ ਹੋ ਸਕਦਾ ਹੈ (ਪੰਜਾਬ ਅੰਦਰ ਅੰਗ੍ਰੇਜ਼ ਰਾਜ ਦੀ ਸਥਾਪਨਾ ਤੋਂ ਪਹਿਲੇ ਗੁਰੂ ਪੰਥ ਅਤੇ ਗੁਰਦੁਆਰਿਆਂ ਦੀ ਆਜ਼ਾਦ ਹੋਂਦ ਸਿਖ ਦੀ ਸੁਤੰਤਰਤਾ ਦੇ ਹੀ ਲਖਾਇਕ ਹਨ) ਪ੍ਰੰਤੂ ਅੰਗ੍ਰੇਜ਼ ਦੀ ਦੇਜ ਨੂੰ ਦਿਤੀ ਗਣਤੰਤਰੀ (democratic) ਵਿਚਾਰ ਧਾਰਾ ਨੇ ਸਾਨੂੰ ਇਸ ਦਾ ਏਨਾ ਦੁਬੇਲ ਕਰ ਦਿਤਾ ਹੋਇਆ ਹੈ ਕਿ ਅਸੀਂ ਇਸ ਤੋਂ ਬਾਹਰ ਕੋਈ ਗੱਲ ਸੋਚ ਹੀ ਨਹੀਂ ਸਕਦੇ । ਅਗਰ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਪੰਜ ਪ੍ਰਧਾਨੀ ਖਾਲਸਾ ਦੀ ਨੀਤੀ ਨੂੰ ਅਪਨਾਈ ਰਖਦੇ ਅਤੇ ਗਨਤੰਤਰੀ ਵਿਚਾਰ ਧਾਰਾ ਅੰਦਰ ਗ਼ਰਕ ਨ ਹੋ ਜਾਂਦੇ ਤਾਂ ਸਾਡੀ ਹਨੇ ਹਨੇ ਮੀਰੀ ਦੀ ਦਸ਼ਾ ਨ ਵਾਪਰਦੀ, ਨ ਗੁਰੂ ਪੰਥ ਅਜ ਵਾਲੀ ਧੜੇ ਬੰਦੀ ਦਾ ਸ਼ਿਕਾਰ ਹੁੰਦਾ । ਪਰ 'ਕਛੁ ਬਿਗਰਿਓ ਨਾਹਿਨ ਅਜਹੂ ਜਾਗ' ਦੇ ਹੁਕਮ ਤੇ ਪਹਿਰਾ ਦੇਂਦੇ ਹੋਏ ਜੇ ਅਜ ਵੀ ਅਸੀਂ ਪੰਜ ਪ੍ਰਧਾਨੀ ਖਾਲਸਾ ਦੀ ਲੀਡਰਸ਼ਿਪ ਕਬੂਲ ਕਰ ਲਈਏ ਤਾਂ ਅਸੀਂ ਮੁੜ ਸੰਭਲ ਸਕਦੇ ਹਾਂ । ਸੋ ਵਿਉਂਤੇ ਜਾ ਰਹੇ ਗੁ: ਐਕਟ ਅੰਦਰ ਅਜੇਹਾ ਪ੍ਰੋਵੀਯਨ ਕਰ ਲੈਣਾ ਚਾਹੀਦਾ ਹੈ ਤਾਂ ਕਿ ਕਲ ਨੂੰ ਅਗਰ ਪੰਥ ਪੰਜ ਪ੍ਰਧਾਨੀ ਖਾਲਸਾ ਦੀ ਪਰੰਪਰਾ ਨੂੰ ਸੁਰਜੀਤ ਕਰਨਾ ਚਾਹੇ ਤਾਂ ਵਿਉਂਤਿਆਂ ਜਾ ਰਿਹਾ ਗੁ: ਐਕਟ ਇਸ ਵਿਚ ਰੁਕਾਵਟ ਨ ਬਣੇ, ਸਗੋਂ ਇਸ ਨੂੰ ਮਾਨਤਾ ਦੇਵੇ । ਅਕਾਲ ਤਖਤ ਨੂੰ ਐਕਟ ਤੋਂ ਸੁਤੰਤਰ ਰਖਿਆ ਜਾਣਾ ਅਤਿਅੰਤ ਜ਼ਰੂਰੀ ਹੈ ।

## ਨਵੇਂ ਗੁਰਦੁਆਰਾ ਐਕਟ ਲਈ ਸੁਝਾਉ

(1) ਨਵੇਂ ਗੁਰਦੁਆਰਾ ਐਕਟ ਅਧੀਨ ਪਰਬੰਧਕ ਢਾਂਚਾ ਤਿੰਨ ਪਖੀ ਹੋਵੇ

(1) ਹਰ ਗੁਰਦੁਆਰੇ ਦੀ ਤਥਾ ਇਕੋ ਥਾਂ ਤੇ ਵਾਕਿਆ ਸਾਰੇ ਗੁਰਦੁਆਰਿਆਂ ਦੀ ਆਪਣੀ ਲੋਕਲ ਕਮੇਟੀ ਹੋਵੇ ਜੋ ਕੇਂਦਰ ਵਲੋਂ ਉਲੀਕੀ ਪ੍ਰਬੰਧ ਸਕੀਮ ਅਨੁਸਾਰ ਗੁਰਦੁਆਰੇ (ਜਾਂ ਗੁਰਦੁਆਰਿਆਂ) ਦੇ ਸਮੂਚੇ ਅੰਦਰੂਨੀ ਪ੍ਰਬੰਧ ਲਈ ਜਿਮੇਵਾਰ ਹੋਵੇ ਅਤੇ ਇਸ ਦੇ ਲਈ ਪ੍ਰਾਂਤਕ ਬੋਰਡ ਨੂੰ ਜਵਾਬ ਦੇਹ ਹੋਵੇ ।

(2) ਹਰ ਪ੍ਰਾਂਤ ਤਥਾ ਥੋੜੇ ਗੁਰਦੁਆਰਿਆਂ ਵਾਲੀਆਂ ਕਈ ਪ੍ਰਾਂਤਾਂ ਦਾ, ਸਾਂਝਾ ਪ੍ਰਾਂਤਕ ਬੋਰਡ ਹੋਵੇ ਜੋ ਆਪਣੇ ਪ੍ਰਵਾਣਤ ਸਰਕਲ ਦੇ ਕੰਮਾਂ ਲਈ ਕੇਂਦਰੀ

ਬੋਰਡ ਪਾਸ ਜਵਾਬ ਦੇਹ ਹੋਵੇ ਇਸ ਦਾ ਹੈਡ ਕੁਆਰਟਰ ਉਸੇ ਸਰਕਲ ਦੀ ਕਿਸੇ ਕੇਂਦਰੀ ਥਾਂ ਤਥਾ ਕੇਂਦਰੀ ਗੁਰਦੁਵਾਰੇ ਵਿਚ ਹੋਵੇ। ਹਰ ਪ੍ਰਾਂਤਕ ਬੋਰਡ ਆਪਣੇ ਪ੍ਰਾਂਤ ਅੰਦਰ ਗੁ: ਕਮੇਟੀਆਂ ਦੇ ਸਹਿਯੋਗ ਨਾਲ ਗੁਰਮਤਿ ਪ੍ਰਚਾਰ ਦੇ ਸਾਧਨ ਕਰੇ।

(3) ਉਕਤ ਅੰਕ ਇਕ ਅਤੇ 2 ਉਪਰ ਪ੍ਰਬੰਧ ਦੀ ਨਿਗਰਾਨੀ ਲਈ ਇਕ ਸਰਬ ਭਾਰਤੀ ਕੇਂਦਰੀ ਬੋਰਡ ਹੋਵੇ ਜਿਸ ਦਾ ਹੈਡਕੁਆਰਟਰ ਅੰਮ੍ਰਿਤਸਰ ਦਰਬਾਰ ਸਾਹਿਬ ਕੰਪਲੈਕਸ ਵਿਚ ਹੋਵੇ।

(2) ਵਿਉਤੇ ਗੁ: ਐਕਟ ਅੰਦਰ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਕੇਂਦਰਤ (Centralise) ਕਰਨਾ ਕੇਵਲ ਹੇਠ ਦਰਜ ਨੁਕਤਿਆਂ ਤੇ ਹੀ ਸੀਮਤ ਰਖਿਆ ਜਾਵੇ :—

(ੳ) ਸਿਖ ਧਰਮ ਮਰਯਾਦਾ ਦਾ ਏਕੀਕਰਨ ਕੀਤਾ ਜਾਣਾ :—ਸਾਰੇ ਗੁਰਦੁਵਾ- ਰਿਆਂ ਦੀ ਅੰਦਰੂਨੀ ਮਰਯਾਦਾ ਦੇਸ਼ ਭਰ ਅੰਦਰ ਇਕੋ ਹੋਣੀ ਜ਼ਰੂਰੀ ਹੈ ਤਾਂ ਕਿ ਸਮਾਂ ਪਾ ਕੇ ਪੰਥ ਵਖੋ ਵਖੋ ਸੰਪਰਦਾਵਾ ਵਿਚ ਨ ਵੰਡਿਆ ਜਾਵ। ਜਿਵੇਂ ਹੁਣ ਕਈ ਥਾਈਂ ਹੋ ਰਿਹਾ ਹੈ।

ਗੁਰ ਮਰਯਾਦਾ ਦੇ ਏਕੀ ਕਰਨ ਦੀ ਇਹ ਧਾਰਾ ਦੇਸ ਭਰ ਅੰਦਰ ਥਾਉਂ ਥਾਈ ਬਣੇ ਹੋਰ ਗੁਰਦੁਆਰਿਆਂ ਚਾਹੇ ਉਹ ਸਿੰਘ ਸਭਾਵਾਂ, ਕਈ ਹੋਰ ਸੰਪਰਦਾਇਕ ਸਿਖ ਸੰਸਥਾਵਾਂ ਜਾਂ ਪ੍ਰਾਈਵੇਟ ਤੌਰ ਸੰਤਾਂ ਆਦਿ ਦੇ ਪ੍ਰਬੰਧ ਵਿਚ ਹਨ, ਉਪਰ ਭੀ ਇਕ ਸਾਰ ਲਾਗੂ ਕੀਤੀ ਜਾਵੇ। ਇਸ ਪਖ (ਅਤੇ ਕੇਵਲ ਇਸ ਪਖ ਤੋਂ) ਦੇਸ਼ ਭਰ ਦੇ ਸਾਰੇ ਗੁਰਦੁਆਰੇ ਐਕਟ ਅਧੀਨ ਬਣੇ ਕੇਂਦਰੀ ਬੋਰਡ ਦੇ ਫੈਸਲੇ ਦੇ ਪਾਬੰਦ ਹੋਣ।

(ਅ) ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਆਪੋ ਆਪ ਬਜਟ ਤੇ ਆਮਦਨ ਖਰਚ ਦੇ ਹਿਸਾਬ ਦੀ ਪੜਤਾਲ ਤੇ ਐਡਿਟ ਦੇ ਅਧਿਕਾਰ ਕੇਂਦਰੀ ਬੋਰਡ ਨੂੰ ਹੋਣ।

(ੲ) ਗੁਰਦੁਆਰਿਆਂ ਦੀ ਗੈਰ ਮਨਕੂਲਾ (ਅਚੁਕ) ਜਾਇਦਾਦ ਦਾ ਵੇਚਣਾ ਵਟਨਾ ਜਾਂ ਪਜ ਸਾਲ ਸਾਲ ਤੋਂ ਵਧ ਲੀਜ ਤੇ ਦੇਣਾ ਅਤੇ ਨਵੀਂ ਜਾਇਦਾਦ ਦੀ ਖ੍ਰੀਦ ਕੇਂਦਰੀ ਬੋਰਡ ਦੀ ਆਗਿਆ ਅਧੀਨ ਹੋਣ।

(ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਮਾਣਿਕ ਅਤੇ ਸ਼ੁਧ ਰੂਪ ਵਿਚ ਛਾਪਣ ਤੇ ਪ੍ਰਕਾਸ਼ਤ ਕਰਨ ਦਾ ਅਧਿਕਾਰ ਕੇਵਲ ਇਸ ਕੇਂਦਰੀ ਬੋਰਡ ਨੂੰ ਹੋਵੇ ਕਿਸੇ ਹੋਰ ਸਭਾ ਸੋਸਾਇਟੀ ਜਾਂ ਪਬਲਿਸ਼ਰ ਨੂੰ ਗੁਰੂ ਗ੍ਰੰਥ ਸਾਹਿਬ ਦੇ ਛਾਪਣ ਦੀ ਆਗਿਆ ਨ ਹੋਵੇ (ਵਰਨਾ ਗੈਰ ਹਥਾਂ ਵਿਚ ਇਸ ਅੰਦਰ ਮਿਲਾਵਟ ਅਤੇ ਅਸ਼ੁੱਧਤਾਈਆਂ ਹੋਣ ਦੀ ਸੰਭਾਵਨਾ ਬਣੀ ਰਹੇਗੀ)

(ਹ) ਕੋਈ ਨਵਾਂ ਇਮਾਰਤੀ ਜਾਂ ਹੋਰ ਨਵਾਂ ਕੰਮ ਹਥ ਵਿਚ ਲੈਣਾ, ਕੋਈ ਨਵਾਂ ਆਸ਼ਰਮ ਕਾਲਜ ਸਕੂਲ ਹਸਪਤਾਲ ਖੋਹਲਣਾ ਕੇਂਦਰੀ ਬੋਰਡ ਦੀ ਆਗਿਆ ਅਧੀਨ ਹੋਵੇ ।

(ਕ) ਕਿਸੇ ਆਸ਼ਰਮ ਸੰਸਥਾਂ ਜਾਂ ਵਿਅਕਤੀ ਨੂੰ ਪ੍ਰਵਾਨਿਤ ਹਦ ਤੋਂ ਵਧ ਸਹਾਇਤਾ ਦੇਣਾ ਕੇਂਦਰ ਦੇ ਅਧੀਨ ਹੋਵੇ । ਹਰ ਗੁਰਦੁਆਰੇ ਵਲੋਂ ਸਹਾਇਤਾ ਦੇਣ ਦੀ ਹਦ ਵੀ ਕੇਂਦਰ ਨੀਯਤ ਕਰੇ ।

(ਖ) ਅਕਾਲ ਤਖਤ ਸਾਹਿਬ, ਜਿਸ ਦਾ ਪ੍ਰਬੰਧ ਸਿਧਾ ਸਿੰਘ ਸਾਹਿਬ ਜਥੇਦਾਰ ਅਕਾਲ ਤਖਤ ਦੇ ਹਥ ਵਿਚ ਹੋਵੇ ਦਾ ਸਮੁੱਚਾ ਖਰਚ ਕੇਂਦਰੀ ਬੋਰਡ ਦਾ ਇਕ Charged item ਹੋਵੇ, ਜਿਸ ਦੇ ਲਈ ਕੇਂਦਰੀ ਬੋਰਡ ਜ਼ਿਮੇਵਾਰ ਹੋਵੇ ਇਹ Charge item ਕੇਂਦਰੀ ਬੋਰਡ ਦੀ ਸਮੁਚੀ ਆਮਦਨ ਦੇ ਦਸਵੰਧ ਤੋ ਘਟ ਨਾ ਹੋਵੇ ।

## (3) ਕੇਂਦਰੀ ਬੋਰਡ ਦੀ ਜ਼ਿਮੇਂਵਾਰੀ :

(ੳ) ਉਕਤ ਅੰਕ 2 ਹੇਠ ਆਈਆਂ ਸਭ ਧਰਾਵਾਂ ਨਾਲ ਸੰਬੰਧਤ ਕਾਰਜ ਕਰਨੇ ।

(ਅ) ਸ੍ਰੀ ਹਰਿਮੰਦਰ ਸਾਹਿਬ ਅਤੇ ਅੰਮ੍ਰਤਸਰ ਮਿਉਂਸਪਲ ਹਦੂਦ ਅੰਦਰ ਦੇ ਸਾਰੇ ਗੁਰਦੁਆਰਿਆਂ (ਸਵਾਏ ਅਕਾਲ ਤਖਤ ਸਾਹਿਬ ਦੇ) ਅਤੇ ਇਨ੍ਹਾਂ ਨਾਲ ਜੁੜੇ ਆਸ਼ਰਮ ਲੰਗਰ ਸਰਾਏ ਮੰਜੀ ਸਾਹਿਬ ਤੇਜਾ ਸਿੰਘ ਹਾਲ ਆਦਿ ਦਾ ਸਮੁਚਾ ਪ੍ਰਬੰਧ ਕਰਨਾ ।

(ੲ) ਸਮੂਹ ਗੁਰਦੁਆਰਿਆਂ ਦੀਆਂ ਲੋਕਲ ਕਮੇਟੀਆਂ ਅਤੇ ਪ੍ਰਾਤਕ ਬੋਰਡਾਂ ਦੇ ਕਾਰਜ ਸਫਲਤਾ ਨਾਲ ਚਲਦੇ ਰਖਣ ਲਈ ਇਕ ਗੁਰਦੁਆਰਾ ਪ੍ਰਬੰਧ

ਸਕੀਮ ਦਾ ਉਲੀਕਨਾ ਤੇ ਪ੍ਰਕਾਸ਼ਤ ਕਰਨਾ ਅਤੇ ਉਸ ਅਨੁਸਾਰ ਕੰਮਾਂ ਦੇ ਹੋਣ ਦੀ ਨਿਗਰਾਨੀ ਅਤੇ ਹਿਸਾਬ ਕਿਤਾਬ ਦੀ ਪੜਤਾਲ ਕਰਨੀ ।

(ਸ) ਭਾਰਤ ਤੋਂ ਬਾਹਰ ਯਥਾ ਪਾਕਿਸਤਾਨ ਅਤੇ ਬੰਗਲਾਦੇਸ਼ ਵਿਚ ਰਹੇ ਇਤਿਹਾਸਕ ਗੁਰਦੁਆਰਿਆਂ ਦੀ ਪਵਿਤਰਤਾ ਕਾਇਮੀ ਅਤੇ ਸੇਵਾ ਸੰਭਾਲ ਦੀ ਪ੍ਰਾਪਤੀ ਲਈ ਸੰਬੰਧਤ ਹਕੂਮਤਾਂ ਅਤੇ ਭਾਰਤ ਸਰਕਾਰ ਨਾਲ ਸੰਪਰਕ ਰਖਣਾ ਅਤੇ ਇਹ ਪ੍ਰਾਪਤੀ ਕਰਨੀ । ਇਨ੍ਹਾਂ ਗੁਰਦੁਆਰਿਆਂ ਦੀ ਯਾਤਰਾ ਲਈ ਭਾਰਤੀ ਵਸਨੀਕਾਂ ਨੂੰ ਸਹੂਲਤਾਂ ਮੁਹਈਆਂ ਕਰਾਉਨੀਆਂ ।

(ਹ) ਦੇਸ਼ ਅਤੇ ਪਰਦੇਸ਼ਾਂ ਅੰਦਰ ਜਾ ਵਸੇ ਸਿਖਾਂ ਦੀ ਧਰਮ ਦੇ ਪਖ ਤੋਂ ਸੰਭਾਲ ਸਹਾਇਤਾ ਅਤੇ ਉਹਨੀ ਥਾਈਂ ਗੁਰਮਤਿ ਪ੍ਰਚਾਰ ਦੀਆਂ ਸਹੂਲਤਾਂ ਦੇਣੀਆਂ ।

(ਕ) ਗੁਰ ਸਿਖੀ ਦੇ ਪ੍ਰਚਾਰ ਲਈ ਥਾਂ ਪਰ ਥਾਂ ਪ੍ਰਚਾਰ ਕੇਂਦਰ ਸਥਾਪਤ ਕਰਨੇ ਅਤੇ ਪ੍ਰਾਂਤਕ ਬੋਰਡਾਂ ਦੇ ਸਹਿਯੋਗ ਨਾਲ ਗੁਰਮਤਿ ਪ੍ਰਚਾਰ ਕਰਨਾ ।

(ਖ) ਹਰ ਸਾਲ ਦੀ ਆਮਦਨ ਖਰਚ ਤੇ ਸਟਾਕ (ਸਮੇਤ ਤੋਸ਼ਾ ਖਾਨਾ) ਦਾ ਔਡਟ ਕਰਾਉਣਾ ।

(ਗ) ਸਮੁੱਚੇ ਗੁਰਦੁਆਰਾ ਪ੍ਰਬੰਧ ਅਤੇ ਹੋਏ ਸਲਾਨਾ ਆਮਦਨ ਖਰਚ ਦੀ ਰੀਪੋਰਟ ਪ੍ਰਕਾਸ਼ਤ ਕਰਨਾ ।

## (4) ਪ੍ਰਾਂਤਕ ਬੋਰਡਾਂ ਦੀ ਜਿੰਮੇਵਾਰੀ

(ੳ) ਆਪੋ ਆਪਣੇ ਸਰਕਲ ਅੰਦਰ ਆਪਣੇ ਸਾਰੇ ਗੁਰਦੁਆਰਿਆਂ ਦੇ ਗੁ: ਪ੍ਰਬੰਧ ਸਕੀਮ ਅਨੁਸਾਰ ਪ੍ਰਬੰਧ ਕੀਤੇ ਜਾਣ ਦੀ ਨਿਗਰਾਨੀ ਅਤੇ ਆਮਦਨ ਖਰਚ ਦੀ ਪੜਤਾਲ

(ਅ) ਸੰਬੰਧਤ ਪ੍ਰਾਂਤ ਅੰਦਰ ਕੇਂਦਰੀ ਬੋਰਡ ਦੀ ਸਲਾਹ ਅਤੇ ਲੋਕਲ ਕਮੇਟੀਆਂ ਦੇ ਸਹਿਯੋਗ ਨਾਲ ਗੁਰਮਤਿ ਪ੍ਰਚਾਰ ਕੇਂਦਰ ਸਥਾਪਤ ਕਰਨੇ ਅਤੇ ਧਰਮ ਪ੍ਰਚਾਰ ਕਰਨਾ ।

(ੲ) ਪ੍ਰਾਂਤ ਅੰਦਰ ਵਾਰਿਆ ਹਰ ਗੁਰਦੁਆਰੇ ਨਾਲ (ਅਤੇ ਹੋ ਸਕੇ ਤਾਂ ਇਸ ਦੇ ਗਿਰਦੇ ਨਿਵਾਹ ਵਿਚ ਹੋਰ ਥਾਵਾਂ ਤੇ ਵੀ, ਨਰਸਰੀ ਤੇ ਪ੍ਰਾਇਮਰੀ ਸਕੂਲ ਖੁਲਾਉਣੇ ਜਿਥੇ ਪ੍ਰਾਂਤ ਦੀ ਹੋਰ ਵਿਦਿਅਕ ਪੜ੍ਹਾਈ ਨਾਲ ਪੰਜਾਬੀ

(ਗੁਰਮੁਖੀ) ਦੀ ਪੜ੍ਹਾਈ ਅਤੇ ਸਿਖ ਧਰਮ ਦੀ ਸਿਖਿਆ ਲਾਜ਼ਮੀ ਹੋਵੇ ।

(ਸ) ਪ੍ਰਾਤਕ ਗੁਰਦੁਆਰਿਆਂ ਦੇ ਹਿਸਾਬ ਸਾਲਾਨਾ ਔਡਿਟ ਕਰਾਉਣੇ ।

(ਹ) ਪ੍ਰਾਤ ਅੰਦਰ ਹੋਏ ਗੁਰਦੁਆਰਿਆਂ ਦੇ ਪ੍ਰਬੰਧ ਅਤੇ ਉਨ੍ਹਾਂ ਦੇ ਸਲਾਨਾ ਆਮਦਨ ਖਰਚ ਦੀ ਰੀਪੋਰਟ ਪ੍ਰਕਾਸ਼ਤ ਕਰਨਾ

(ਕ) ਪ੍ਰਾਤਕ ਬੋਰਡ ਦੀ ਸਮੁੱਚੀ, ਸਲਾਨਾ ਆਮਦਨੀ ਦਾ ਦਸਵੰਧ ਕੇਂਦਰੀ ਬੋਰਡ ਨੂੰ ਦੇਣਾ ।

(ਖ) ਪ੍ਰਾਂਤ ਅੰਦਰਲੇ ਸਾਰੇ ਗੁਰਦੁਆਰਿਆਂ ਅੰਦਰ ਕੇਂਦਰ ਵਲੋਂ ਪ੍ਰਵਾਨਤ ਗੁਰ ਮਰਯਾਦਾ ਦਾ ਠੀਕ ਤਰਾਂ ਚਾਲੂ ਰਖਉਣਾ ਅਤੇ ਕਿਸੇ ਮਨਮਤ ਦਾ ਨ ਹੋਣ ਦੇਣਾ ।

## 5. ਲੋਕਲ ਕਮੇਟੀਆਂ ਦੀ ਜ਼ਿਮੇਵਾਰੀ

(ੳ) ਆਪਣੇ ਪ੍ਰਬੰਧ ਹੇਠਲੇ ਗੁਰਦੁਆਰੇ ਦੇ ਸਮੁਚੇ ਪ੍ਰਬੰਧ ਨੂੰ ਪ੍ਰਵਾਨਤ ਪ੍ਰਬੰਧ ਸਕੀਮ ਅਨੁਸਾਰ ਚਾਲੂ ਰਖਣਾ ।

(ਅ) ਕੇਂਦਰ ਵਲੋਂ ਪ੍ਰਵਾਨਤ ਗੁਰ ਮਰਯਾਦਾ ਨੂੰ ਠੀਕ ਤਰਾਂ ਚਾਲੂ ਰਖਣਾ ਅਤੇ ਕਿਸੇ ਮਨਮਤ ਦਾ ਨਾ ਹੋਣ ਦਣਾ ।

(ੲ) ਗੁਰਦਆਰੇ ਦੀ ਸਮੁਚੀ ਆਮਦਨ ਦਾ ਦਸਵੰਧ ਪ੍ਰਾਤਕ ਬੋਰਡ ਨੂੰ ਦੇਣਾ ।

(ਸ) ਗੁਰਦੁਆਰੇ ਅਤੇ ਇਸ ਦੇ ਚੋਗਰਦੇ ਅੰਦਰ ਗੁਰਮਤਿ ਪ੍ਰਚਾਰ ਕਰਨਾ ਨਰਸਰੀ ਤੇ ਪ੍ਰਾਇਮਰੀ ਸਕੂਲ ਚਾਲੂ ਕਰਨੇ ਜਿਨ੍ਹਾਂ ਵਿਚ ਪੰਜਾਬੀ ਤੇ ਗੁਰਮਤਿ ਪੜਾਈ ਲਾਜਮੀ ਹੋਵੇ ।

## 4. ਗੁਰਦੁਆਰਿਆਂ ਅੰਦਰ ਸੇਵਾ

I ਗੁਰਦੁਆਰਿਆਂ ਅਤੇ ਇਨਾਂ ਨਾਲ ਸੰਬੰਧਤ ਆਸਰਮਾਂ ਯਥਾ ਲੰਗਰ, ਸਕੂਲ ਕਾਲਜ ਹਸਪਤਾਲ ਲਾਇਬ੍ਰੇਰੀ ਆਦ ਦੀ ਇਮਾਰਤੀ ਜਾਂ ਹੋਰ ਵਡੇ ਖਰਚ ਵਾਲੀ ਸੇਵਾ ਆਮ ਤੌਰ ਸੰਬੰਧਤ ਪ੍ਰਾਤਕ ਬੋਰਡ ਦੀ ਨਿਗਰਾਨੀ ਵਿਚ ਗੁ: ਕਮੇਟੀ ਨੂੰ ਖੁਦ ਕਰਾਉਣੀ ਚਾਹੀਦੀ ਹੈ । ਪ੍ਰੰਤੂ ਜਿਸ ਤਰਾਂ ਅਜ ਕਲ ਆਮ ਪ੍ਰਚੱਲਤ ਹੋ ਗਿਆ ਹੋਇਆ ਹੈ ਜੇ ਕੋਈ ਸੇਵਾਂ ਕਿਸੇ ਵਿਸ਼ੇਸ਼ ਸੰਤ ਨੂੰ ਸੌਂਪਨੀ

ਹੋਵੇ ਤਾਂ ਇਹ ਬਾਕਾਇਦਾ ਕਮੇਟੀ ਦੀ ਪ੍ਰਵਾਨਗੀ ਨਾਲ ਹੋਵੇ ਅਤੇ ਇਸ ਵਿਚ ਹੇਠ ਦਿਤੇ ਅਨੁਸਾਰ ਪਾਬੰਦੀਆਂ ਲਗਾਈਆਂ ਜਾਣ।

(ੳ) ਸੰਬੰਧਤ ਕਾਰਜ ਲਈ ਸੰਗਤਾਂ ਵਲੋਂ ਮਿਲੀ ਸਹਾਇਤਾ ਵਿਸ਼ੇਸ਼ ਗੋਲਕ ਅੰਦਰ ਪਾਈ ਜਾਵੇ ਜੋ ਸੰਤ ਜੀ ਅਤੇ ਸੰਬੰਧਿਤ ਕਮੇਟੀ ਦੇ ਪ੍ਰਤੀਨਿਧ ਦੀ ਹਾਜ਼ਰੀ ਵਿਚ ਖੁਲੇ ਜਿਸਦਾ ਬਾਕਾਇਦਾ ਰੈਕਾਰਡ ਰਖਿਆ ਜਾਵੇ। ਇਸ ਨੂੰ ਖਰਚ ਭਾਵੇਂ ਸੰਤ ਜੀ ਹੀ ਕਰਨ ਪਰ ਇਸ ਦਾ ਹਿਸਾਬ ਰਖਣਾ ਜ਼ਰੂਰੀ ਹੋਵੇ ਜਿਸ ਦੀ ਪੜਤਾਲ ਕੀਤੀ ਜਾ ਸਕੇ।

(ਅ) ਸੰਬੰਧਤ ਸੰਤ ਜੀ ਦਾ ਹਥ ਵਿਚ ਲੀਤੇ ਕਾਰਜ ਤੋਂ ਬਿਨਾਂ ਗੁਰਦੁਆਰੇ ਦੇ ਹੋਰ ਕਿਸੇ ਕੰਮ ਵਿਚ ਦਖਲ ਨ ਹੋਵੇ।

(ੲ) ਸੰਬੰਧਤ ਕਾਰਜ ਦੇ ਖਾਤਮੇ ਤੇ ਇਹ ਕਮੇਟੀ ਨੂੰ ਸੌਂਪ ਦਿਤਾ ਜਾਵੇ।

(ਸ) ਕਾਰਜ ਦੀ ਸਹਾਇਤਾ ਲਈ ਅਰਦਾਸ ਹੋਈ ਕਿਸੇ ਤਰਾਂ ਦੀ ਅਚੁਕ ਜਾਇਦਾਦ ਮਕਾਨ ਜ਼ਮੀਨ ਆਦਿ ਸੰਬੰਧਤ ਗੁਰਦੁਆਰਾਂ ਕਮੇਟੀ ਦੀ ਸੰਭਾਲ ਵਿਚ ਰਹਿਣ ਅਤੇ ਗੁਰਦੁਆਰੇ ਦੇ ਨਾਮ ਦਰਜ ਹੋਣ

(ਹ) ਅਗਰ ਸੇਵਾ ਦੇ ਦੌਰਾਨ ਸੰਤ ਜੀ ਦਾ ਦਿਹਾਂਤ ਹੋ ਜਾਵੇ ਤਾਂ ਸੰਤ ਜੀ ਨੂੰ ਆਪਣਾ ਜਾਨਸ਼ੀਨ ਮੁਕਰਰ ਕਰ ਦੇਣ ਦਾ ਅਧਿਕਾਰ ਨ ਹੋਵੇ-ਇਹ ਅਧਿਕਾਰ ਆਪਣੇ ਆਪ ਹੀ ਸਬੰਧਤ ਗੁ ਕਮੇਟੀ ਨੂੰ ਹੋਇਆ ਸਮਝਿਆ ਜਾਵੇ।

II. ਸਿਖ ਧਰਮ ਅੰਦਰ ਨਿਸ਼ਕਾਮ ਸੇਵਾ ਦਾ ਬਹੁਤ ਮਹਾਤਮ ਹੈ ਜੋ ਆਦਿ ਤੋਂ ਗੁਰਦੁਆਰਿਆਂ ਨਾਲ ਜੁੜੀ ਰਹੀ ਹੈ—ਪਖਾ ਪਾਣੀ ਲੰਗਰ ਝਾੜੂ ਦੀਆ ਸੇਵਾਵਾਂ ਇਸ ਦੇ ਕੁਝ ਕੁ ਵਿਸ਼ੇਸ਼ ਪਖ ਹਨ। ਪੰਜਾਬ ਗੁ: ਐਕਟ ਦੇ ਲਾਗੂ ਹੋਣ ਤੋਂ ਪਹਿਲਾਂ ਅਜੇਹੀ ਸੇਵਾ ਨੂੰ ਵਡੀ ਮਾਨਤਾ ਪ੍ਰਾਪਤ ਸੀ, ਜਿਸ ਦਾ ਉਸ ਪਿਛੋਂ ਭੋਗ ਪੈ ਗਿਆ ਹੈ-ਇਸ ਦੇ ਪੁਨਰ ਨਿਰਮਾਣ ਲਈ ਵਿਉਂਤੇ ਜਾ ਰਹੇ ਐਕਟ ਵਿਚ ਪ੍ਰੋਵੀਯਨ ਹੋਣਾ ਜ਼ਰੂਰੀ ਹੈ।

ਸੈਂਟਰਲ ਬੋਰਡ ਵਲੋਂ ਉਲੀਕੀ ਜਾਣ ਵਾਲੀ ਗੁਰਦੁਆਰਾ ਪ੍ਰਬੰਧ ਸਕੀਮ

ਵਚ ਇਸ ਪ੍ਰਕਾਰ ਦੀ ਅਨਹੋਰੀ ਨਿਸ਼ਕਾਮ ਸੇਵਾ ਲਈ ਥਾਂ ਹੋਣਾ ਚਾਹੀਦਾ ਹੈ ਬਲਕਿ ਅਜੇਹਾ ਹੋਣਾ ਗੁਰਦੁਆਰਾ ਕਮੇਟੀਆਂ ਲਈ ਵਿਸੇਸ਼ ਕ੍ਰੈਡਿਟ ਦਾ ਕਾਰਨ ਹੋਵੇ ਅਤੇ ਇਸ ਦਾ ਜ਼ਿਕਰ ਸਮੇਂ 2 ਪ੍ਰਕਾਸ਼ਤ ਹੋਣ ਵਾਲੀ 'ਗੁਰਦੁਆਰਾ ਪ੍ਰਬੰਧ ਰੀਪੋਰਟ' ਵਿਚ ਕੀਤਾ ਜਾਵੇ ।

## 5. ਗੁਰਦੁਆਰੇ ਨੂੰ ਭੇਟਾਵਾਂ ਅਤੇ ਫੁਟਕਲ

1. ਐਕਟ ਅੰਦਰ ਪ੍ਰੋਵੀਜਨ ਹੋਵੇ ਕਿ ਅਗਰੋ ਕੋਈ ਸਰਧਾਲੂ ਕਿਸੇ ਵਿਸ਼ੇਸ਼ ਗੁਰ . ਦੁਆਰੇ ਜਾਂ ਗੁਰੂ ਗ੍ਰੰਥ ਸਾਹਿਬ ਦੇ ਨਾਮ ਕੋਈ ਅਚੁਕ ਜਾਇਦਾਦ ਲਗਾਉਣਾ ਚਾਹੁੰਦਾ ਹੈ ਤਾ ਉਸ ਦੇ ਲਈ ਗੁਰੂ ਗ੍ਰੰਥ ਸਾਹਿਬ ਨੂੰ ਅਤੇ ਗੁਰਦੁਆਰੇ ਨੂੰ ਸ਼ਖਸੀ (person) ਹੈਸੀਅਤ ਰਖਣ ਦਾ ਅਧਿਕਾਰ ਹਵੇ ਅਥਵਾ ਇਹ ਗੁਰੂ ਗ੍ਰੰਥ ਸਾਹਿਬ ਜਾਂ ਗੁਰਦੁਆਰੇ ਦੇ ਨਾਮ ਲਗ ਸਕੇ ।
2. ਗੁਰ: ਕਮੇਟੀਆਂ ਅਤੇ ਸੈਂਟ੍ਰਲ ਤਥਾ ਪ੍ਰਾਤਕ ਬੋਰਡ ਦਾ ਕੋਈ ਮੈਂਬਰ ਜਾਂ ਅੋਹਦੇਦਾਰ ਆਪਣੀ ਅਜੇਹੀ ਪੋਜ਼ੀਸ਼ਨ ਨੂੰ ਕੋਈ ਰਾਜਸੀ ਪਦ ਜਾਂ ਮੈਂਬਰਸ਼ਿਪ (ਐਮ : ਪੀ., ਐਮ. ਐਲ. ਏ. ਜਾ ਕਿਸੇ ਸਰਕਾਰੀ ਕਾਰਪੋਰੇਸ਼ਨ ਦੀ ਮੈਂਬਰੀ ਆਦਿ ) ਹਾਸਲ ਕਰਨ ਲਈ ਪੌੜੀ ਨਾ ਬਣਾਵੇ । ਅਗਰ ਗੁਰਦੁਆਰਿਆਂ ਨਾਲ ਸੰਬੰਧਤ ਕੋਈ ਸਜਣ ਐਸਾ ਕਰਦਾ ਹੈ ਅਥਵਾ ਕਿਸੇ ਰਾਜਸੀ ਪਦ ਲਈ ਆਪਣਾ nomination ਪੇਪਰ ਭਰਦਾ ਹੈ ਤਾਂ ਉਸ ਦਾ ਇਹ ਕਰਤਵ ਉਸ ਨੂੰ ਆਪਣੇ ਆਪ ਹੀ (automatically) ਗੁਰ : ਨਾਲ ਸੰਬੰਧਤ ਪੋਜ਼ੀਸ਼ਨ ਤੋਂ ਖਾਰਜ ਕਰ ਦੇਵੇ ।
3. ਗੁਰਦੁਆਰਿਆਂ ਅੰਦਰ ਸਰਕਾਰੀ ਦਖਲ ਬਿਲਕੁਲ ਬੰਦ ਹੋਵੇ । ਗੁਰਦੁਆਰਿਆ ਦੇ ਹਰ ਕਿਸਮ ਦੇ ਝਗੜੇ ਨਿਪਟਾਣ ਲਈ ਤਿੰਨ ਜਜਾਂ ਤੇ ਮੁਸਤਮਿਲ ਗੁਰਦੁਆਰਾ ਅਦਾਲਤ ਹੋਵੇ ਜਿਨਾਂ ਵਿਚ ਘੱਟੋ ਘਟ ਦੋ ਸਿਖ ਜਜ ਹੋਣ ਜੋ ਗੁ : ਕੇਂਦਰੀ ਬੋਰਡ ਦੇ ਭੇਜੇ ਪੈਨਲ ਵਿਚੋਂ ਨਾਮਜ਼ਦ ਕੀਤੇ ਜਾਣ-ਇਨ੍ਹਾਂ ਵਿਚੋਂ ਹੀ ਇਕ ਜੂਰੀ ਦਾ ਪ੍ਰਧਾਨ ਹੋਵੇ ।
4. ਕੇਂਦਰੀ ਅਤੇ ਪ੍ਰਾਤਕ ਬੋਰਡ ਇਸ ਗੱਲ ਲਈ ਜ਼ਿੰਮੇਵਾਰ ਹੋਣ ਕਿ ਸਮਾਜ ਵਿਰੋਧੀ ਅਨਸਰ ਗੁਰਦੁਆਰਿਆਂ ਅੰਦਰ ਪਨਾਹ ਨ ਲੈ ਸਕਨ । ਇਉਂਹੀ ਫੋਜ, ਸੁਰਖਿਆਂ ਦਲਾਂ ਤਥਾਂ ਪੁਲਸ ਦੇ ਕਿਸੇ ਗੁਰਦੁਆਰੇ ਅਤੇ

ਇਸ ਨਾਲ ਸੰਬੰਧਤ ਆਸ਼ਰਮ ਲੰਗਰ ਸਰਾਇ ਦਫਤਰ ਆਦਿ ਅੰਦਰ ਦਾਖਲ ਹੋਣ ਦੀ ਮਨਾਹੀ ਹੋਵੇ।

5. ਲੋਕਲ ਗੁ: ਕਮੇਟੀਆਂ ਹਰ ਗੁਰਦੁਆਰੇ ਨਾਲ ਘਟੋ ਘਟ ਨਰਸਰੀ ਤੇ ਪ੍ਰਾਇਮਰੀ ਪਧਰ ਦੇ ਸਕੂਲ ਚਲਾਉਣ ਜਿਸ ਵਿਚ ਪੰਜਾਬੀ (ਗੁਰਮੁਖੀ) ਪੜਾਈ ਅਤੇ ਸਿਖ ਧਰਮ ਤੇ ਇਤਿਹਾਸ ਦੀ ਮੁਢਲੀ ਜਾਣਕਾਰੀ ਬਚਿਆਂ ਨੂੰ ਦਿਤੀ ਜਾਵੇ।

## ਅਕਾਲ ਤਖਤ ਸਾਹਿਬ ਤੇ ਪੰਜ ਪ੍ਰਧਾਨੀ ਖਾਲਸਾ

ਅਕਾਲ ਤਖਤ ਸਾਹਿਬ ਦੇ ਜਥੇਦਾਰ ਚੁਨਣ ਲਈ ਵੈਸੇ ਤਾਂ ਦੇਸ਼ ਅਤੇ ਪਰਦੇਸਾਂ ਦੇ ਸਮੂਹ ਸਿਖਾਂ ਨੂੰ ਅਧਿਕਾਰ ਹੋਣਾ ਚਾਹੀਦਾ ਹੈ ਅਤੇ ਇਸ ਦੇ ਲਈ ਜਤਨ ਸ਼ੀਲ ਹੋਣਾ ਜ਼ਰੂਰੀ ਹੈ ਪ੍ਰੰਤੂ ਸਰੇ ਦਸਤ ਇਹ ਚੋਣ ਦੇਸ ਦੇ ਸਿਖਾਂ ਚੋਂ ਕਰਕੇ ਕੰਮ ਅਰੰਭ ਕਰ ਦੇਣਾ ਠੀਕ ਰਹਿਗਾ ਵਿਉਂਤ ਇਉਂ ਹੋਵੇ; ਦੇਸ ਦੇ ਸਾਰੇ ਲੈਜਸਲੇਟਰ ਚੋਣ ਹਲਕਿਆਂ ਅੰਦਰ ਵਸਦੇ ਸਿਖਾਂ ਦੀ ਆਬਾਦੀ ਦੇਸ ਦੀ ਆਖਰੀ ਮਰਦਮ ਸੁਮਾਰੀ ਰਿਪੋਰਟ ਤੋਂ ਨੋਟ ਕੀਤੀ ਜਾਵੇ ਅਤੇ ਆਬਾਦੀ ਅਨੁਸਾਰ ਹਰ ਹਲਕੇ (ਜਾਂ ਘਟ ਗਿਣਤੀ ਵਾਲੇ ਕਈ ਹਲਕੇ ਮਿਲਾ ਕੇ) ਲਈ ਪ੍ਰਤੀਨਿਧ— ਗਿਣਤੀ ਨੋਟ ਕਰ ਲਈ ਜਾਏ ਅਤੇ ਇਉਂ ਨੋਟ ਕੀਤੇ ਹਰ ਹਲਕੇ ਤਥਾਂ ਪ੍ਰਾਂਤ, ਸ਼ਹਿਰ ਜਾਂ ਵਡੀ ਸਿਖ ਵਸੋਂ ਵਾਲੇ ਹਲਕਿਆਂ (ਜਿਵੇਂ ਪੰਜਾਬ ਜਾਂ ਕਈ ਵਡੇ ਸਹਿਰਾਂ ਵਿਚ ਹਨ) ਦੀਆਂ ਸਿਖ ਸੰਗਤਾਂ ਨੂੰ ਆਪੋ ਆਪ ਇਕੱਤਰ ਕਰਕੇ ਉਨਾਂ ਵਲੋਂ ਹਰ ਹਲਕੇ ਦੀ ਵੰਡ ਅਨੁਸਾਰ ਪ੍ਰਤੀਨਿਧ ਲੈ ਲੈ ਜਾਣ।

ਅਜਿਹੇ ਚੁਣੇ ਸਾਰੇ ਪ੍ਰਤੀਨਿਧ ਇਸ ਕਾਰਜ ਹਿਤ 'ਸਰਬੱਤ ਖਾਲਸਾ' ਸਮਝਿਆ ਜਾਵੇ ਇਸ ਸਰਬਤ ਖਾਲਸਾ ਦੀ ਇਕਤਰਤਾ ਅਕਾਲ ਤਖਤ ਸਾਹਿਬ ਤੇ ਬੁਲਾ ਕੇ ਅਰਦਾਸਾ ਸੋਧਣ ਉਪਰੰਤ ਸਰਬੱਤ ਖਾਲਸਾ ਵਿਚੋਂ ਇਕ ਸਿਘ ਸਰਬ ਸੰਮਤੀ ਨਾਲ ਚੁਣਿਆ ਜਾਵੇ। ਇਕ ਤੋਂ ਵਧੇਰੇ ਨਾਮ ਤਜਵੀਜ਼ ਹੋਣ ਦੀ ਹਾਲਤ ਵਿਚ ਉਨਾਂ ਸਾਰਿਆਂ ਦੀਆਂ ਪਰਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਪਾ ਕੇ ਅਰਦਾਸ ਉਪ੍ਰੰਤ ਇਕ ਪਰਚੀ ਕਢ ਲਈ ਜਾਏ ਅਤੇ ਉਸ ਪਰਚੀ ਵਾਲੇ ਸਜਣ ਨੂੰ ਸਰਬੱਤ ਖਾਲਸਾ ਵਲੋਂ ਸਿੰਘ ਸਾਹਿਬ ਹੋਣਾ ਤਸਲੀਮ ਕੀਤਾ ਜਾਵੇ। ਉਪ੍ਰੰਤ

ਉਹ ਸਜਣ ਤਖਤ ਸਾਹਿਬ ਤੇ ਸਜਕੇ ਸਰਬਤ ਖਾਲਸਾ ਵਿਚੋਂ ਨੰਬਰ ਦੋ ਸਿੰਘ ਦੇ ਨਾਮ ਦਾ ਏਲਾਨ ਕਰੇ ।

ਇਸ ਪਿਛੋਂ ਇਹ ਦੋਨੋ ਸਿੰਘ (ਸਿੰਘ ਸਾਹਿਬ ਅਤੇ ਉਸ ਵਲੋਂ ਨਿਯੁਕਤੀਆਂ ਸਜਣ) ਮਿਲ ਕੇ ਸਰਬਤ ਖਾਲਸਾ ਵਿਚੋਂ ਤੀਜਾ ਸਿੰਘ ਨਾਮਜ਼ਦ ਕਰਨ ਉਪ੍ਰੰਤ ਤਿੰਨੇ ਮਿਲਕੇ ਇਸੇ ਤਰਾਂ ਚੋਥਾ ਅਤੇ ਫਿਰ ਚਾਰੇ ਮਿਲ ਕੇ ਪੰਜਵਾਂ ਸਿੰਘ ਨੀਯਤ ਕਰ ਲੈਣ ਇਹ ਪੰਜ ਸਿੰਘ ਪੰਜ ਪਿਆਰੇ ਤੁ ਅਤੇ ਪੰਜ ਪ੍ਰਧਾਨੀਆਂ ਖਾਲਸੇ ਦੇ ਮੁਖੀ ਅਤੇ ਹਾਈ ਕਮਾਂਡ ਦਾ ਦਰਜਾ ਰਖਣ ਅਤੇ ਤਖਤ ਸਾਹਿਬ ਤੇ ਸਜ ਕੇ ਅਗੇ ਦਾ ਹਰ ਪੰਥਕ ਕਾਰਜ ਨਿਜਿਠਨ ਦੇ ਅਧਿਕਾਰੀ ਹੋਣ ਅਤੇ ਸਾਰਾ ਸਿਖ ਪੰਥ ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ 'ਗੁਰੂ ਗ੍ਰੰਧ ਪੰਥ' ਹੋਣ ਵਾਲਾ ਸਤਿਕਾਰ ਭੇਟ ਕਰੇ ।

ਅਜੇਹੀ ਚੋਣ ਵਿਸ਼ੇਸ਼ ਅੰਕਿਆ ਸਮਾ (ਜੋ ਪੰਜ ਸ਼ਾਲ ਤੋਂ ਘਟ ਨ ਹੋਵੇ) ਬੀਤਣ ਪਿਛੋਂ ਫਿਰ ਉਪਰ ਦਰਜ ਤਰੀਕੇ ਨਾਲ ਹੋਵੇ ਅਤੇ ਇਉਂ ਹੀ ਅਗੋਂ ਵੀ ਹੁੰਦਾ ਰਹੇ ।

ਪੰਜ ਪ੍ਰਧਾਨੀ ਖਾਲਸੇ ਲਈ ਚੁਣਿਆ ਮੈਂਬਰ ਵਧ ਤੋਂ ਵਧ ਦੋ ਵਾਰ ਹੀ ਚੁਣਿਆ ਜਾ ਸਕੇ । ਇਸ ਤੋਂ ਵਧ ਨਹੀਂ ।

—0—